ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਪ੍ਰਵਚਨ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਵਿਸ਼ਵ ਨਾਮਧਾਰੀ ਸੰਗਤ (ਰਜਿ.)

ਸ੍ਰੀ ਭੈਣੀ ਸਾਹਿਬ- 141126, ਲੁਧਿਆਣਾ

ਤੁਧ ਚਿਤਵਤ ਸੁਖ ਅਧਿਕ ਹੋਇ

ਨਾਸਹਿ ਅਨਗਨ ਪਾਪ ॥

ਕਰ ਕਿਰਪਾ ਮੋਹਿ ਰਿਦ ਬਸਹੁ

ਸ੍ਰੀ ਸਤਿਗੁਰ ਪ੍ਰਤਾਪ ॥

(ਸਤਿਗੁਰੂ ਜਗਜੀਤ ਸਿੰਘ ਜੀ)

(13½ ਮਾਤ੍ਰਾ ਰਾਗ ਪੂਰੀਆ

ਕਲਿਆਣ 'ਚ ਬੰਦਸ਼)



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਪ੍ਰਵਚਨ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਵਿਸ਼ਵ ਨਾਮਧਾਰੀ ਸੰਗਤ (ਰਜਿ:)
ਸ੍ਰੀ ਭੈਣੀ ਸਾਹਿਬ–141126 ਜ਼ਿਲ੍ਹਾ ਲੁਧਿਆਣਾ

ਅੰਮ੍ਰਿਤ ਵੇਲੇ ਦਾ ਉੱਠਣਾ, ਇਸ਼ਨਾਨ ਕਰਨਾ ਤੇ ਨਾਮ ਜਪਣ ਦਾ ਬੜਾ ਮਹਾਤਮ ਹੈ।

***

ਸਾਧ ਸੰਗਤ ਵਿੱਚ ਜਾ ਕੇ ਭਜਨ ਕਰਨਾ, ਬਾਣੀ ਪੜ੍ਹਨੀ, ਬਾਣੀ ਪੜ੍ਹ ਕੇ ਉਹਨੂੰ ਸਮਝ ਕੇ ਉਹਦੇ ਅਨੁਸਾਰ ਚੱਲਣ ਦੀ ਕੋਸ਼ਿਸ਼ ਕਰੋ।

***

ਸਾਡਾ ਮਨ ਸਾਧ-ਸੰਗਤ ਵਿੱਚ ਆਉਣ ਵਾਲਾ ਬਣੇ, ਨਾਮ ਜਪਣ ਵਾਲਾ ਬਣੇ, ਸੇਵਾ ਕਰਨ ਵਾਲਾ ਬਣੇ, ਇਹ ਮਨੁੱਖਾ ਦੇਹੀ ਏਸੇ ਕੰਮ ਵਾਸਤੇ ਮਿਲੀ ਹੈ।

***

ਤੁਸੀਂ ਸਾਰੇ ਮਾਸ-ਸ਼ਰਾਬ ਤੋਂ ਰਹਿਤ ਹੋ ਕੇ ਆਪਣੇ ਆਪਣੇ ਧਰਮ ਅਨੁਸਾਰ ਸਮਾਧੀ ਲੀਨ ਹੋਇਆ ਕਰੋ। ਸਮਾਧੀ ਲੀਨ ਹੋਣ ਨਾਲ ਬਲ ਵੀ ਮਿਲਦਾ ਹੈ ਤੇ ਦਿਮਾਗ਼ ਵੀ ਵੱਧ ਕੰਮ ਕਰਦਾ ਹੈ।

***

ਤੁਹਾਡਾ ਧਿਆਨ ਇੰਝ ਇਕਾਗਰ ਹੋਣਾ ਚਾਹੀਦਾ ਹੈ ਕਿ ਵੇਖਣ ਅਤੇ ਜ਼ੁਬਾਨ ਦੀ ਕਿਰਿਆ ਗੁਆਚੀ ਰਹੇ। ਖਿੰਡਵੇਂ ਮਨ ਦੇ ਯਤਨ ਅਰਥਾਤ ਵੰਡਵੇਂ ਧਿਆਨ ਦੇ ਯਤਨ ਪ੍ਰਾਪਤੀ ਤੱਕ ਨਹੀਂ ਪੁੱਜ ਸਕਦੇ।

***

ਕਈ ਆਂਹਦੇ ਨੇ ਪਈ ਨਾਮ ਨਾਲ ਬਿਰਤੀ ਨਹੀਂ ਲਗਦੀ, ਆਂਹਦੇ ਕੌਣ ਨੇ? ਜਿਹੜੇ ਭਜਨ ਕਰਦੇ ਨੇ, ਜਿਹੜੇ ਨਹੀਂ ਕਰਦੇ, ਉਨ੍ਹਾਂ ਨੂੰ ਕੋਈ ਫ਼ਰਕ ਨਹੀਂ ਪੈਂਦਾ।

***

ਸਾਧ ਸੰਗਤ ਵਿੱਚ ਜ਼ਰੂਰ ਆਉਣਾ ਚਾਹੀਦਾ, ਭਜਨ ਕਰਨਾ ਚਾਹੀਦਾ, ਬਾਣੀ ਪੜ੍ਹਨੀ ਚਾਹੀਦੀ ਹੈ, ਉਹਦੇ ਵਿਚੋਂ ਕੋਈ ਨਾ ਕੋਈ, ਕਿਸੇ ਨਾ ਕਿਸੇ ਤੁਕ ਦਾ ਅਸਰ ਸਾਡੇ ਮਨ 'ਤੇ ਹੋ ਜਾਵੇ, ਤੇ ਇਹਦੇ ਨਾਲ ਹੀ ਸਾਡਾ ਜੀਵਨ ਸੌਰ ਜਾਵੇ ਤਾਂ ਬਹੁਤ ਵਧੀਆ ਗੱਲ ਹੈ।

***

ਜਿੰਨੇ ਸਵਾਸ ਪਿੱਛੋਂ ਲਿਖੇ ਗਏ ਹਨ, ਉਨੇ ਹੀ ਰਹਿਣੇ ਨੇ, ਕੰਮ-ਕਾਰ ਕਰਦਿਆਂ, ਵਿਹਾਰ ਕਰਦਿਆਂ, ਸਵਾਸ ਤੇਜ਼ ਹੋ ਜਾਂਦੇ ਨੇ, ਪਰ ਸਿਮਰਨ ਕਰਨ ਨਾਲ ਭਜਨ ਕਰਨ ਨਾਲ ਉਨ੍ਹਾਂ ਦੀ ਗਤੀ ਘਟ ਜਾਂਦੀ ਆ। ਭਜਨ ਕਰਨ ਨਾਲ ਉਮਰ ਵੱਧ ਜਾਂਦੀ ਆ।

***

ਗੁਰੂ ਨਾਨਕ ਦਾ ਮਿਸ਼ਨ ਹਿੰਸਾ ਦਾ ਤਿਆਗ, ਮਨ, ਬਾਣੀ, ਸਰੀਰ ਕਰਕੇ ਭੁੱਖੇ ਨੂੰ ਰੋਟੀ, ਨੰਗੇ ਨੂੰ ਕੱਪੜਾ, ਗਊ ਤੇ ਗ਼ਰੀਬ ਦੀ ਰੱਖਿਆ ਕਰਨਾ ਹੈ।

***

ਸਾਡੀ ਤਾਂ ਦੁਕਾਨ ਹੈ, ਜੋ ਸੱਚ ਦਾ ਸਾਤਵਿਕ ਸੌਦਾ ਖ਼ਰੀਦਣਾ ਚਾਹੇ, ਲੈ ਲਵੇ, ਜਿੰਨਾ ਜੀਅ ਕਰੇ। ਕੋਈ ਨਾ ਲਵੇ ਤਾਂ ਸੌਦਾ ਵਲ੍ਹੇਟ

ਕੇ ਰੱਖ ਲੈਂਦੇ ਹਾਂ, ਸੌਦਾ ਮਹਿੰਗਾ ਹੈ, ਕੋਈ ਮੁੱਲ ਤਾਰਨ ਵਾਲਾ ਖ਼ਰੀਦ ਕੇ ਲਿਜਾ ਸਕਦਾ ਹੈ।

***

ਜਿਹੜਾ ਕੁਝ ਹੁਣ ਪ੍ਰਾਪਤ ਹੈ ਸਾਨੂੰ, ਇਹ ਸਿਰਫ਼ ਇਸ ਵਾਸਤੇ ਹੈ ਕਿ ਅਸਾਂ ਪਿੱਛੇ ਕੁਝ ਕੀਤਾ ਹੈ। ਸਤਿਗੁਰੂ ਕਿਰਪਾ ਕਰੇ, ਅਗਾਂਹ ਵਾਸਤੇ ਵੀ ਹੋ ਜਾਵੇ, ਫਿਰ ਅਸੀਂ ਅੱਗੇ ਵੀ ਕੁਝ ਹਾਸਲ ਕਰ ਸਕਦੇ ਹਾਂ।

***

ਸਿੱਖ ਨੇ ਸਾਰੀ ਉਮਰ ਸਿੱਖਣਾ ਹੀ ਹੈ। ਤੁਸੀਂ ਡਾਕਟਰ ਬਣੋ, ਇੰਜਨੀਅਰ ਬਣੋ, ਐੱਮ.ਐੱਲ.ਏ., ਵਜ਼ੀਰ, ਚੀਫ਼-ਮਨਿਸਟਰ ਬਣੋ; ਪਰ ਸਿੱਖ ਜ਼ਰੂਰ ਬਣੋ।

***

ਜਿਹੜੇ ਆਦਮੀ ਡਾਕਟਰ ਦੇ ਆਖੇ ਲੱਗ ਕੇ, ਦਵਾਈ ਖਾ ਕੇ ਪਰਹੇਜ਼ ਰੱਖਦੇ ਨੇ; ਉਹ ਰਾਜ਼ੀ ਹੋ ਜਾਂਦੇ ਨੇ। ਏਸੇ ਤਰ੍ਹਾਂ ਅਸੀਂ ਵੀ, ਜਿਹੜੇ ਸਤਿਗੁਰਾਂ ਦੇ ਨਹੀਂ ਆਖੇ ਲੱਗਦੇ, ਸਾਨੂੰ ਵੀ ਕਈ ਤਰ੍ਹਾਂ ਦੇ ਆਧੀ ਬਿਆਧੀ, ਉਪਾਧੀ ਦੇ ਤਾਪ ਚੜ੍ਹਦੇ ਨੇ।

***

ਇਕ ਵੇਰ ਸਤਿਗੁਰੂ ਰਾਮ ਸਿੰਘ ਜੀ ਕੋਲ ਸਿੱਖਾਂ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਤੁਸੀਂ ਰਾਜ਼ੀ ਕਿਹਦੇ 'ਤੇ ਰਹਿੰਦੇ ਹੋ? ਕਿਹਦੇ 'ਤੇ ਖ਼ੁਸ਼ ਹੋ? ਉਹ ਆਂਹਦੇ ਨੇ, "ਜਿਹੜਾ ਰਜ਼ਾ ਵਿਚ ਰਾਜ਼ੀ ਹੋਵੇ।"

***

ਸਿੱਖੀ ਵਿਚੋਂ ਸ਼ਰਧਾ ਤੇ ਪ੍ਰੇਮ ਕੱਢ ਦਿੱਤਾ ਜਾਵੇ, ਫੇਰ ਕਿੰਨਾ ਹੀ ਭਜਨ ਕੀਤਾ ਜਾਵੇ, ਕਿੰਨੀਆਂ ਹੀ ਮਾਲਾ ਫੇਰੀਆਂ ਜਾਣ, ਕਿੰਨੀ ਸੋਧ ਰੱਖੀ ਜਾਵੇ, ਉਹ ਕਿਸੇ ਅਰਥ ਨਹੀਂ। ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਵਕਤ ਸਿੰਘ ਸ਼ਬਦ ਪੜ੍ਹਦੇ ਸਨ: –

"ਸਤਿਗੁਰ ਤਾਰਨਗੇ ਅਤੀਤ"

ਸਤਿਗੁਰਾਂ ਨੇ ਹੁਕਮ ਕੀਤਾ:- "ਨਾ ਭਾਈ, ਤਾਰੂਗੀ ਪਰਤੀਤ"

***

ਸਤਿਗੁਰੂ ਦੀ ਮੂਰਤ ਦਾ ਜਦੋਂ ਬੰਦਾ ਧਿਆਨ ਰੱਖਦਾ ਹੈ ਉਦੋਂ ਚੰਗੀ ਇੱਛਾ ਹੀ ਬਣਦੀ ਏ; ਭੈੜੀ ਨਹੀਂ ਬਣ ਸਕਦੀ।

***

ਜਿਥੇ ਸ਼ੇਰ ਹੋਵੇ ਉੱਥੇ ਮਿਰਗਾਵਲੀ ਨਹੀਂ ਰਹਿੰਦੀ। ਜਿੱਥੇ ਸਤਿਗੁਰੂ ਦਾ ਵਾਸਾ ਹੋਵੇ ਉਥੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਸਭ ਚਲੇ ਜਾਂਦੇ ਹਨ।

***

ਈਰਖਾ ਤੇ ਜ਼ਹਿਰ ਵਿਚ ਇੰਨਾ ਹੀ ਫ਼ਰਕ ਹੈ ਕਿ ਜ਼ਹਿਰ ਜਿਸ ਭਾਂਡੇ ਵਿੱਚ ਹੋਵੇ, ਉਸ ਦਾ ਕੁਝ ਨਹੀਂ ਵਿਗੜਦਾ, ਖਾਣ ਵਾਲੇ 'ਤੇ ਬੁਰਾ ਅਸਰ ਕਰਦਾ ਹੈ; ਪਰ ਈਰਖਾ ਜਿਸ ਮਨੁੱਖ 'ਚ ਹੋਵੇ, ਉਸਨੂੰ ਸਾੜਦੀ ਏ।

***

ਈਰਖਾ ਨਾਲ ਆਪਣਾ ਹੀ ਮਨ ਖ਼ਰਾਬ ਹੁੰਦਾ ਹੈ, ਨਫ਼ਰਤ ਘਰ ਕਰ ਜਾਂਦੀ ਹੈ; ਜੋ ਸਾਨੂੰ ਇੱਕ ਦੂਸਰੇ ਦਾ ਦੁਸ਼ਮਨ ਬਣਾ ਦਿੰਦੀ ਹੈ।

***

ਜਿਸ ਤਰ੍ਹਾਂ ਪੰਛੀ ਦੋ ਖੰਭਾਂ ਨਾਲ ਉੱਡਦਾ ਹੈ, ਦੁੱਖ ਤੇ ਸੁੱਖ ਦੋਵੇਂ ਖੰਭ ਨੇ ਬੰਦੇ ਦੇ।

***

ਇਸ ਸੰਸਾਰ 'ਤੇ ਬੰਦਾ ਜਦੋਂ ਆਉਂਦਾ ਏ; ਦੁੱਖ ਤੇ ਸੁੱਖ ਨਾਲ ਲੈ ਕੇ ਆਉਂਦਾ ਏ। ਕਿਸੇ ਵੇਲੇ ਸਰੀਰ ਢਿੱਲਾ ਹੋ ਗਿਆ, ਕਿਸੇ ਵੇਲੇ ਰਾਜ਼ੀ ਹੋ ਗਿਆ, ਪਰ ਜਿਹੜਾ ਭਜਨ ਵਾਲਾ ਪਾਸਾ ਹੈ ਨਾ, ਉਹ ਕਦੇ ਨਹੀਂ ਛੱਡਣਾ ਚਾਹੀਦਾ।

***

ਜੇ ਕੋਈ ਤਕਲੀਫ਼ ਸਾਨੂੰ ਆ ਜਾਵੇ, ਉਸ 'ਤੇ ਹਾਵੀ ਹੋ ਜਾਵੋ। ਉਸਨੂੰ ਆਪਣੇ 'ਤੇ ਹਾਵੀ ਨਾ ਹੋਣ ਦਿਓ।

***

ਜਿਨ੍ਹਾਂ ਨੇ ਮੰਨ ਲਿਆ ਮੇਰਾ ਪੁੱਤਰ, ਮੇਰਾ ਧਨ, ਮੇਰੀ ਇਸਤ੍ਰੀ, ਮੇਰਾ ਘਰ-ਬਾਰ, ਉਹ ਪੁਰਸ਼ ਤਾਂ ਔਖੇ ਹੁੰਦੇ ਨੇ, ਦੁੱਖੀ ਹੁੰਦੇ ਨੇ। ਜਿਨ੍ਹਾਂ ਨੇ ਸਤਿਗੁਰੂ ਦੀ ਚੀਜ਼ ਮੰਨ ਕੇ, ਸਭ ਕੁਝ ਉਹਦੀ ਖੇਡ ਮੰਨ ਲਈ; ਉਹ ਸਦਾ ਅਨੰਦ ਸਰੂਪ ਰਹਿੰਦੇ ਨੇ।

***

ਕੁਦਰਤ ਨੇ ਸਾਡੇ ਲਈ ਕਿਵੇਂ ਜੰਗਲ, ਪਹਾੜ, ਝਰਨੇ, ਦਰਿਆਵਾਂ ਦਾ ਤਾਣਾ ਬਾਣਾ ਤਣ ਰੱਖਿਆ ਏ ਤਾਂ ਕਿ ਦੁਨੀਆ ਵਿੱਚ ਸਾਡਾ ਦਿਲ ਵੀ ਲੱਗਾ ਰਵ੍ਹੇ ਤੇ ਇਨ੍ਹਾਂ ਨਾਲ ਕੰਮ-ਕਾਰ ਵੀ ਮਿਲਿਆ ਰਹੇ।

***

ਆਪਣਾ ਦਿਲ ਵੱਡਾ ਸਾਰਾ ਕਰਕੇ, ਆਪਣੇ ਹੱਕ ਦਾ ਦਾਨ ਕਰੋ, ਦੂਜੇ ਦੇ ਹੱਕ ਦੀ ਰਾਖੀ ਕਰੋ। ਬੜੀ ਛੋਟੀ ਜਿਹੀ ਗੱਲ ਹੈ, ਪਰ ਜੇ ਇਹਨੂੰ ਅਪਣਾ ਲਈਏ ਤਾਂ ਬੜਾ ਸੌਖਾ ਰਾਹ ਅਸੀਂ ਤਿਆਰ ਕਰ ਸਕਦੇ ਹਾਂ।

***

ਕਦੇ ਵੀ ਔਗੁਣ ਨਹੀਂ ਖ਼ਰੀਦਣਾ ਚਾਹੀਦਾ। ਕਿਸੇ ਦੇ ਔਗੁਣ ਵੇਖਣੇ ਹੋਣ ਤਾਂ ਆਪਣੇ ਹੀ ਵੇਖੋ। ਆਪਣੇ ਅੰਦਰ ਹੀ ਬਹੁਤ ਹਨ। ਜੇ ਕਿਸੇ ਦੇ ਵੇਖਣੇ ਹਨ ਤਾਂ ਗੁਣ ਵੇਖੋ, ਜੋ ਤੁਹਾਡੇ ਅੰਦਰ ਨਹੀਂ, ਉਸ ਨੂੰ ਗ੍ਰਹਿਣ ਕਰ ਲਵੋ।

***

ਜਦੋਂ ਆਦਮੀ ਨੂੰ ਪਤਾ ਲਗਦਾ ਏ ਕਿ ਜਿੰਨੇ ਔਗੁਣ ਮੇਰੇ ਵਿੱਚ ਨੇ, ਸਾਰੀ ਦੁਨੀਆਂ ਵਿੱਚ ਨਹੀਂ ਏਨੇ ਹੋਣੇ। ਜਦੋਂ ਏਥੇ ਕੁ ਅੱਪੜ ਜਾਂਦਾ ਏ, ਤਾਂ ਲੜਾਈ ਕਰਨੋਂ ਹੱਟ ਜਾਂਦਾ ਏ।

***

ਆਦਮੀ ਦੂਸਰੇ ਦੀਆਂ ਗਲਤੀਆਂ ਵਾਲੇ ਪਾਸੇ ਲੱਗਾ ਰਹਿੰਦਾ ਹੈ। ਆਪਣੀਆਂ ਭੁੱਲ ਜਾਂਦਾ ਹੈ; ਪਰ ਆਪਣੀ ਭਲਾਈ

ਯਾਦ ਰੱਖਦਾ ਹੈ।

***

ਹਰ ਇਕ ਵਾਸਤੇ ਬਖ਼ਸ਼ਿਸ਼ ਮੰਗੋ, ਕਿਸੇ ਤੋਂ ਨਫ਼ਰਤ ਨਾ ਕਰੋ, ਕਦੇ ਕਿਸੇ ਦਾ ਬੁਰਾ ਨਾ ਮੰਗੋ।

***

ਖਿਮਾ ਜਿਹੜੀ ਹੈ; ਇਸ ਦਾ ਐਸ ਵੇਲੇ ਕੋਟਾ ਬਹੁਤ ਘਟ ਗਿਆ ਏ। ਬਾਣੀ ਵਿਚ ਸਤਿਗੁਰਾਂ ਨੇ ਖਿਮਾ ਨਾ ਕਰਨ ਵਾਲਿਆਂ ਬਾਰੇ ਲਿਖਿਆ ਹੈ:-

**"ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ"**

ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮਨਾਮੇ ਵਿਚ ਲਿਖਿਆ ਹੈ:

"ਖਿਮਾ ਕਰਨ ਵਾਲਿਆਂ ਦੇ ਗੁਰੂ ਅੰਗ-ਸੰਗ ਹੁੰਦਾ ਹੈ।

***

ਗੱਲ ਨੂੰ ਗੁੱਸੇ ਤੋਂ ਲਾਂਭੇ ਕਰ ਕੇ ਹਾਸੇ ਵਿੱਚ ਪਾ ਦੇਵੋ ਤਾਂ ਗੱਲ ਟਲ ਜਾਂਦੀ ਹੈ।

***

ਜੀਵ ਦਿਨ ਰਾਤ ਮਾਇਆ ਪਿੱਛੇ ਭੱਜਿਆ ਫਿਰਦਾ ਹੈ। ਜਿਹੜੀ ਚੀਜ਼ ਕਿਸੇ ਨੂੰ ਮਿਲਣੀ ਹੈ, ਉਸ ਨੂੰ ਕੋਈ ਰੋਕ ਨਹੀਂ ਸਕਦਾ ਤੇ ਜਿਹੜੀ ਨਹੀਂ ਮਿਲਣੀ; ਉਹ ਦਿਨ ਰਾਤ ਭੱਜਿਆਂ ਵੀ ਨਹੀਂ ਮਿਲਣੀ।

***

ਜਿਸ ਵੇਲੇ ਸਾਨੂੰ ਕਰਤਾਰ ਚੇਤੇ ਆਉਂਦਾ ਹੈ ਤਾਂ ਮਾਇਆ ਨਿਕਲ ਜਾਂਦੀ ਆ; ਜਿਸ ਵੇਲੇ ਮਾਇਆ ਆਉਂਦੀ ਆ ਤਾਂ ਉਹ ਵਿਚੋਂ ਨਿਕਲ ਜਾਂਦੈ।

***

ਜੇ ਪੈਸਾ ਕੋਲ ਆ ਜਾਵੇ ਤਾਂ ਬੜਾ ਦੁਖੀ ਕਰਦਾ ਜੇ ਪੈਸੇ ਤੇ ਅਧਾਰ ਕਰ ਲਏ ਆਦਮੀ। ਜੇ ਕੋਲ ਹੋਵੇ ਤਾਂ ਵੀ ਦੁਖੀ; ਜੇ ਕੋਲ ਨਾ ਹੋਵੇ ਤਾਂ ਵੀ ਦੁਖੀ

**"ਦੂਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥"**

***

ਜਦੋਂ ਪੈਸੇ ਚਾਰ ਆਦਮੀ ਕੋਲ ਹੋ ਜਾਣ ਫਿਰ ਉਗ ਗਲਤ ਪਾਸੇ ਤੁਰਦਾ ਤੇ ਪੈਸੇ ਘਟਣੇ ਸ਼ੁਰੂ ਹੋ ਜਾਂਦੇ ਨੇ। ਇਸੇ ਤਰ੍ਹਾਂ ਜਦੋਂ ਸੋਭਾ ਚੰਗੀ ਹੋ ਜਾਵੇ ਤੇ ਆਦਮੀ ਗਲਤ ਪਾਸੇ ਤੁਰਨਾ ਸ਼ੁਰੂ ਕਰ ਦਿੰਦਾ ਤੇ ਸੋਭਾ ਘਟਣੀ ਸ਼ੁਰੂ ਹੋ ਜਾਂਦੀ ਆ।

***

ਪੈਸੇ ਭਾਵੇਂ ਕਰੋੜਾਂ ਹੋਣ, ਲੇਕਿਨ ਅਧਾਰ ਉਨ੍ਹਾਂ ਦਾ ਨਹੀਂ ਹੋਣਾ ਚਾਹੀਦਾ। ਜੇ ਥੋੜ੍ਹੇ ਜਹੇ ਵੀ ਪੈਸੇ ਹੋਣ ਤੇ ਅਧਾਰ ਉਨ੍ਹਾਂ ਦਾ ਹੋ ਜਾਵੇ ਤਾਂ ਉਹਦੇ ਵਾਸਤੇ ਲਿਖਿਆ:

**"ਮਾਇਆ ਧਾਰੀ ਅਤਿ ਅੰਨਾ ਬੋਲਾ॥"**

ਉਹ ਐਨਾ ਅੰਨਾ ਹੁੰਦਾ ਕਿ ਬਿਲਕੁਲ ਹੀ ਕੁਝ ਨਹੀਂ ਦੇਖਦਾ। ਬੋਲਾ ਵੀ ਐਨਾ ਕਿ ਕਿਸੇ ਦੀ ਸੁਣਦਾ ਈ ਨਹੀਂ।

***

ਇਹ ਕੋਸ਼ਿਸ਼ ਕਰੋ ਕਿ ਅਸੀਂ ਮਾਇਆ ਦੇ ਪਿੱਛੇ ਲੱਗਣ ਵਾਲੇ ਨਾ ਬਣੀਏ। ਜਿਹੜੇ ਮਾਇਆ ਦੇ ਵਿੱਚ ਬੱਝੇ ਨੇ, ਉਹ ਸਾਕਤ ਨੇ। ਉਨ੍ਹਾਂ ਦੀ ਸੰਗਤ ਤੋਂ ਬਚਿਆ ਕਰੋ।

***

ਸਤਿਗੁਰ ਵਾਲੇ ਪਾਸੇ ਮੂੰਹ ਰੱਖਣ ਨਾਲ ਮਾਇਆ ਪ੍ਰਭਾਵ ਨਹੀਂ ਪਾ ਸਕਦੀ। ਗਰੜ ਉਦਗਾਰ ਇਕ ਬੂਟੀ ਹੈ, ਉਸਨੂੰ ਮੂੰਹ ਵਿੱਚ ਰੱਖ ਕੇ ਸੱਪ ਵੀ ਲੜਾ ਲਵੋ ਤਾਂ ਮਨੁੱਖ ਤੇ ਜ਼ਹਿਰ ਦਾ ਅਸਰ ਨਹੀਂ ਹੁੰਦਾ। ਇਸੇ ਤਰ੍ਹਾਂ ਸਤਿਗੁਰੂ ਦੇ ਹੁਕਮ ਅਨੁਸਾਰ ਨਾਮ ਜਪਣ ਨਾਲ, ਮਾਇਆ ਰੂਪੀ ਜ਼ਹਿਰ ਦਾ ਅਸਰ ਨਹੀਂ ਹੁੰਦਾ।

***

ਜਦੋਂ ਰੋਟੀ ਨਾ ਮਿਲੇ ਸਬਰ ਕਰੋ, ਮਿਲੇ ਤਾਂ ਸ਼ੁਕਰ ਕਰੋ।

***

ਹੰਸ ਕਹਿੰਦੇ ਨੇ, ਦੁੱਧ ਵਿਚ ਚੁੰਝ ਪਾ ਦੇਵੇ, ਚੁੰਝ ਵਿੱਚ ਐਸੀ ਤਾਸੀਰ ਹੈ, ਉਹ ਦੁੱਧ ਅਤੇ ਪਾਣੀ ਨੂੰ ਵੱਖਰਾ ਵੱਖਰਾ ਕਰ ਦਿੰਦੀ ਆ। ਇਸੇ ਤਰ੍ਹਾਂ ਮਾਇਆ ਤੇ ਸਤਿਗੁਰੂ ਝੂਠ ਤੇ ਸੱਚ ਦੋਵੇਂ ਰਲੇ ਨੇ। ਜਿਹੜੇ ਪਰਮਹੰਸ ਨੇ; ਉਹ ਮਾਇਆ ਤੋਂ ਸਤਿਗੁਰੂ ਨੂੰ ਵੱਖਰਾ ਕਰ ਦਿੰਦੇ ਨੇ ਤੇ ਸਤਿਗੁਰੂ ਵਾਲੇ ਪਾਸੇ ਜਾਂਦੇ ਨੇ।

***

ਬੰਦੇ ਨੂੰ ਚਾਹੀਦਾ ਕਿ ਉਹ ਇਹ ਸਮਝੇ ਜਿਹੜੀ ਵੀ ਚੀਜ਼ ਮੇਰੇ ਕੋਲ ਆ ਗਈ ਏ, ਸੰਤੋਖ ਉਹਦੇ ਨਾਲ ਹੀ ਰੱਖੇ।

ਮਾਇਆ ਨਾ ਛੱਡੋ, ਬੇਸ਼ੱਕ ਰੱਖੋ। ਸੰਤੋਖ ਨੂੰ ਵੀ ਨਾਲ ਰੱਖੋ। ਸੰਤੋਖ ਦੇ ਬਿਨਾਂ ਰੱਜ ਨਹੀਂ। "ਭੂਖਾ ਨਹੀਂ ਰਾਜੈ" ਜੇ ਸੰਤੋਖ ਆ ਜਾਵੇ ਤਾਂ ਆਦਮੀ ਥੋੜ੍ਹੇ ਨਾਲ ਹੀ ਰੱਜਿਆ ਰਹਿ ਸਕਦਾ ਹੈ।

***

ਸਭ ਤੋਂ ਵੱਡੀ ਜਾਇਦਾਦ ਸਾਡੀ ਸਿੱਖੀ ਹੈ। ਹੋਰ ਸਾਰੀ ਮਿੱਟੀ ਦੀ ਮੁੱਠ ਐਵੇਂ ਹੀ ਹੈ। ਇਹ ਕਿਸੇ ਨਹੀਂ ਨਾਲ ਲੈ ਕੇ ਜਾਣੀ, ਨਾਲ ਜਾਣ ਵਾਲੀ ਚੀਜ਼ ਸਿੱਖੀ ਹੈ। ਉਹ ਜਿਹੜੀ ਕਿਸੇ ਮੁੱਲ ਨਹੀਂ ਮਿਲਦੀ। ਉਹਨੂੰ ਕੋਈ ਸੋਨੇ ਤੋਂ ਨਹੀਂ ਖਰੀਦ ਸਕਦਾ। ਕੋਈ ਵੋਟਾਂ ਨਾਲ ਨਹੀਂ ਖਰੀਦ ਸਕਦਾ। ਉਹ ਸਿਰਫ਼ ਸਤਿਗੁਰਾਂ ਦੇ ਚਰਨਾਂ ਨਾਲ ਪਿਆਰ ਲਾਇਆਂ ਹੀ ਖਰੀਦੀ ਜਾ ਸਕਦੀ ਹੈ।

***

ਭਗਤੀ ਬੜਾ ਵਿਆਪਕ ਸ਼ਬਦ ਹੈ। ਬਹੁਤ ਲੋਕ ਭਗਤੀ ਬਾਰੇ ਗੱਲਾਂ ਕਰਦੇ ਨੇ। ਭਗਤੀ ਕੀ ਚੀਜ਼ ਹੈ? ਆਪਣੇ ਸਤਿਗੁਰੂ ਦਾ ਵਿਸ਼ਵਾਸ਼ ਪਾਤਰ ਹੋਣਾ ਹੀ ਸਭ ਤੋਂ ਵੱਡੀ ਭਗਤੀ ਹੈ। ਹੋਰ ਸਭ ਪਿੱਛੇ ਨੇ।

***

ਜਿਹੜੇ ਨੌਜਵਾਨ ਬੱਚੇ ਬੱਚੀਆਂ ਨੇ, ਉਹਨਾਂ ਨੂੰ ਚਾਹੀਦਾ ਹੈ ਕਿ ਉਹ ਸੂਰਜ ਚੜ੍ਹਨ ਤੋਂ ਘੱਟੋ ਘੱਟ ਦੋ ਘੰਟੇ ਪਹਿਲੋਂ ਜ਼ਰੂਰ ਉੱਠਿਆ ਕਰਨ। ਇਕ ਘੰਟਾ ਤਾਂ ਇਸ਼ਨਾਨ ਕਰਨ ਨੂੰ ਲੱਗ ਜਾਂਦਾ ਹੈ, ਬਾਕੀ ਇੱਕੋ ਘੰਟਾ ਬਚਦਾ ਹੈ। ਸਤਿਗੁਰਾਂ ਦਾ ਹੁਕਮ

ਸਵਾ ਪਹਿਰ ਤੜਕੇ ਬੈਠ ਕੇ ਭਜਨ ਕਰਨ ਦਾ ਹੈ। ਸਵਾ ਪਹਿਰ ਦਾ ਮਤਲਬ ਹੈ ਸਵਾ ਤਿੰਨ ਘੰਟੇ ਸੂਰਜੋਂ ਪਹਿਲੋਂ...।

***

ਚਿੱਟੀਆਂ ਪੱਗਾਂ ਗੋਲ, ਹੋਰ ਵੀ ਬਹੁਤ ਲੋਕੀਂ ਬੰਨ੍ਹੀਂ ਫਿਰਦੇ ਨੇ, ਦਾੜ੍ਹੀਆਂ ਕਈਆਂ ਮੁਸਲਮਾਨਾਂ ਦੀਆਂ, ਪਾਦਰੀਆਂ ਦੀਆਂ ਸਾਡੇ ਨਾਲੋਂ ਵੱਡੀਆਂ ਵੱਡੀਆਂ ਨੇ। ਫਿਰ ਉਨ੍ਹਾਂ ਦਾ ਸਾਡੇ ਨਾਲੋਂ ਫ਼ਰਕ ਕੀ ਹੋਇਆ? ਫ਼ਰਕ ਕੇਵਲ ਮਰਿਯਾਦਾ ਦਾ ਹੈ। ਤੁਸੀਂ ਸਾਰੇ ਆਪਣੀ ਮਰਿਯਾਦਾ ਦਾ ਖ਼ਿਆਲ ਰੱਖੋ ਅਤੇ ਸਤਿਗੁਰਾਂ ਦੇ ਉਪਦੇਸ਼ ਉੱਤੇ ਚੱਲਣ ਦੀ ਕੋਸ਼ਿਸ਼ ਕਰੋ। ਆਪਣੇ ਬੱਚਿਆਂ ਨੂੰ ਭਜਨ-ਬਾਣੀ ਵਾਲੇ ਪਾਸੇ ਲਾਓ, ਮਰਿਯਾਦਾ ਬਾਰੇ ਦੱਸੋ।

***

ਤੁਸੀਂ ਜਿਹੜੇ ਜਿਹੜੇ ਧਰਮ ਨੂੰ ਮੰਨਦੇ ਹੋ, ਆਪਣੇ ਧਰਮ ਦੇ ਮੁਤਾਬਕ ਠੀਕ ਚੱਲੋ। ਨਮਾਜ਼ ਪੜ੍ਹੋ, ਪੂਜਾ ਕਰੋ, ਭਜਨ ਕਰੋ। ਲੇਕਿਨ ਇਹ ਤੁਸੀਂ ਚੇਤਾ ਰੱਖੋ ਕਿ ਸਾਰਿਆਂ ਦੇ ਵਾਸਤੇ ਅੰਮ੍ਰਿਤ ਵੇਲੇ ਉਠਣਾ ਬਹੁਤ ਜ਼ਰੂਰੀ ਹੈ। ਏਥੇ ਸਾਰੇ ਇਕੱਠੇ ਹੋ ਜਾਂਦੇ ਹਨ।

***

ਦੁਕਾਨਦਾਰ ਧੱਕੇ ਖਾ-ਖਾ ਕੇ, ਭਾਵੇਂ ਉਨ੍ਹਾਂ ਨੂੰ ਬੜੇ ਘਾਟੇ ਪੈਂਦੇ ਨੇ, ਕਦੇ ਵੀ ਦੁਕਾਨਦਾਰੀ ਨਹੀਂ ਛੱਡਦਾ ਕਿ ਮੈਂ ਉਸ ਪਾਸੇ ਨੂੰ ਛੱਡ ਦਿਆਂ। ਜਦੋਂ ਛੱਡਣ ਵਾਲਾ ਪਾਸਾ ਆਉਂਦੈ;

ਉਦੋਂ ਧਰਮ ਵਾਲੇ ਪਾਸੇ ਦੀ ਵਾਰੀ ਆ ਜਾਂਦੀ ਐ-ਨਾਮਦੇਵ ਜੀ ਨੇ ਏਸੇ ਵਾਸਤੇ ਲਿਖਿਐ:

**"ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥**
**ਤੈਸੇ ਸੰਤ ਜਨਾ ਰਾਮ ਨਾਮੁ ਨ ਛਾਡੈ॥"**

***

ਜਿੱਥੇ ਅਸੀਂ ਦੁੱਧ ਵਧਾਉਣ ਦਾ; ਫ਼ਸਲ ਵਧਾਉਣ ਦਾ ਤੇ ਜ਼ਮੀਨਾਂ-ਜਾਇਦਾਦਾਂ ਵਧਾਉਣ ਦਾ ਇਕ ਦੂਜੇ ਨਾਲ ਮੁਕਾਬਲਾ ਕਰਦੇ ਹਾਂ, ਉੱਥੇ ਨਾਮ ਜਪਣ ਦਾ, ਬਾਣੀ ਪੜ੍ਹਨ ਦਾ ਵੀ ਇਕ ਦੂਜੇ ਨਾਲ ਮੁਕਾਬਲਾ ਕਰਿਆ ਕਰੀਏ।

***

ਨਾਮ ਜਪਣ ਵਾਸਤੇ ਹਿਰਦੇ 'ਚੋਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਬਦਬੂਆਂ ਕੱਢੀਆਂ ਜਾਣ, ਸੱਤ, ਸੰਤੋਖ, ਦਇਆ, ਧਰਮ, ਪ੍ਰੇਮ, ਵੈਰਾਗ ਆਦਿ ਵਰਗੀਆਂ ਖ਼ੁਸ਼ਬੂਆਂ ਵਸਣ ਤਾਂ ਹੀ ਹਿਰਦੇ ਵਿਚ ਨਾਮ ਦਾ ਵਾਸਾ ਹੋ ਸਕਦਾ ਹੈ।

***

ਭਜਨ ਤੋਂ ਬਿਨਾਂ ਕੰਮ ਵਿਚ ਬਰਕਤ ਨਹੀਂ ਪੈਂਦੀ, ਜੇ ਧਨ ਜੁੜ ਵੀ ਜਾਵੇ ਤਾਂ ਉਹ ਸ਼ਾਂਤੀ ਨਹੀਂ ਦਿੰਦਾ, ਬੇਚੈਨੀ ਬਣੀ ਰਹਿੰਦੀ ਹੈ।

***

ਭਜਨ ਨੂੰ ਅੱਜ ਵਾਧੂ ਕੰਮ ਸਮਝਦੇ ਹਨ। ਇਹ ਤਾਂ ਸਾਧ-ਸੰਤਾਂ ਦਾ ਕੰਮ ਹੈ, ਜਿਵੇਂ ਦੂਜਿਆਂ ਨੇ ਮਰਨਾ ਨਹੀਂ ਹੁੰਦਾ! ਇਹ ਕਿਤੇ ਨਹੀਂ ਲਿਖਿਆ ਕਿ ਪ੍ਰਧਾਨ ਮੰਤਰੀ ਦਾ ਇਸ ਦੇ ਬਿਨਾਂ ਛੁਟਕਾਰਾ ਹੋ ਜਾਊ।

***

ਜਿੰਨਾ ਚਿਰ ਅਸੀਂ ਮਾਇਆ ਦੇ ਸੁਆਦ 'ਚ ਪਏ ਹਾਂ; ਸਾਨੂੰ ਭਜਨ ਦੇ ਸੁਆਦ ਦਾ ਪਤਾ ਨਹੀਂ ਲਗਦਾ।

***

ਗੁਰੂ ਨਾਨਕ ਦੇਵ ਜੀ ਨੇ ਚਾਲੀ ਯੁੱਗ ਤਪੱਸਿਆ ਕਰ ਕੇ ਗੁਰਮੰਤਰ ਜੀਆਂ ਲਈ ਤਿਆਰ ਕੀਤਾ। ਇਹ ਉਹੀ ਚੀਜ਼ ਹੈ, ਨੌਂ-ਨੌਂ ਯੁੱਗ ਇਕ ਇਕ ਅੱਖਰ 'ਤੇ ਮਿਹਨਤ ਕਰਕੇ ਚਾਰ ਯੁਗ ਇਨ੍ਹਾਂ ਸਾਰੇ ਅੱਖਰਾਂ ਤੇ ਕੁਲ ਚਾਲੀ ਯੁਗ ਮਿਹਨਤ ਕਰ ਕੇ ਸਾਨੂੰ ਇਹ ਨਾਮ ਦਿੱਤਾ।

***

ਉਂਝ ਵਿਖਾਵੇ ਲਈ ਭਾਵੇਂ ਕਿੰਨੀਆਂ ਮਾਲਾਂ ਫੇਰੀ ਜਾਓ, ਪਰ ਸਿੱਟੇ ਵਜੋਂ ਇਹ ਵੀ ਹਉਮੈ ਦੀ ਨਿਸ਼ਾਨੀ ਬਣ ਜਾਂਦੀ ਹੈ। ਨਾਮ ਜੇ ਮਨ ਵਿਚ ਵੱਸੇ ਤਾਂ ਹੁਕਮ, ਰਜ਼ਾ ਵਿਚ ਚੱਲਣ ਦੀ ਤਾਕਤ ਮਿਲਦੀ ਹੈ। ਜੇ ਹੁਕਮ ਨੂੰ ਅਦੂਲ ਕੇ ਵਿਖਾਵੇ ਦੇ ਰੂਪ ਵਿਚ ਜਪਿਆ ਜਾਵੇ ਤਾਂ ਹੰਕਾਰ ਕਈ ਗੁਣਾਂ ਵਧ ਜਾਂਦਾ ਹੈ।

***

ਤਗੜੇ ਹੋ ਕੇ ਉਦਮ ਕਰੋ ਇਸ ਪਾਸੇ ਦਾ, ਭਜਨ ਕਰੋ, ਬਾਣੀ ਪੜ੍ਹੋ। ਮੈਂ ਜਿਹੜੀਆਂ ਗੱਲਾਂ ਆਖੀਆਂ ਨੇ, ਮੇਰੇ ਵਾਸਤੇ ਵੀ ਅਰਦਾਸ ਕਰੋ ਕਿ ਮੈਂ ਵੀ ਇਹਨਾਂ ਦਾ ਧਾਰਨੀ ਬਣਾਂ।

***

ਪੰਡਤ ਸੁੰਦਰ ਲਾਲ ਜੀ ਦਾ ਨਾਂ ਤੁਸਾਂ ਬਹੁਤ ਸੁਣਿਐਂ। ਉਹ ਕਹਿੰਦੇ ਹੁੰਦੇ ਸਨ, ਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹਨ। ਫਿਰ ਆਪੇ ਹੀ ਉਨ੍ਹਾਂ ਨੇ ਆਖਣਾ ਕਿ ਆਪ ਪੂਛੇਂਗੇ ਕਿ ਵੋਹ ਦਾਦਾ ਗੁਰੂ ਕੈਸੇ ਥੇ ਆਪ ਕੇ? ਉਨ੍ਹਾਂ ਨੇ ਆਖਣਾ, "ਮੇਰੇ ਗੁਰੂ ਮਹਾਤਮਾ ਗਾਂਧੀ ਹੈਂ, ਸਤਿਗੁਰੂ ਰਾਮ ਸਿੰਘ ਜੀ ਕੀ ਪ੍ਰੇਰਣਾ ਸੇ ਉਨ੍ਹੋਂ ਨੇ ਕਾਮ ਕੀਆ ਇਸ ਲੀਏ ਸਤਿਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹੈਂ।"

***

ਉਸਤਾਦ ਵਲਾਇਤ ਖ਼ਾਂ ਬੀਮਾਰ ਸਨ। ਮੈਂ ਉਨ੍ਹਾਂ ਦਾ ਪਤਾ ਲੈਣ ਗਿਆ। ਉਨ੍ਹਾਂ ਦੀ ਇਕ ਕਾਰ ਜੋ ਬਾਹਰੋਂ ਆਈ ਸੀ, ਕਸਟਮ ਵਿਚ ਫਸੀ ਪਈ ਸੀ। ਮੈਂ ਸਿਹਤ ਦਾ ਹਾਲ ਚਾਲ ਪੁੱਛਣ ਉਪਰੰਤ ਕਾਰ ਬਾਰੇ ਗੱਲ ਕੀਤੀ ਤਾਂ ਉਹਨਾਂ ਅੱਗੋਂ ਕਿਹਾ, "ਸੱਚੇ ਪਾਤਸ਼ਾਹ, ਕਿਰਪਾ ਕਰੋ, ਅਜਿਹੀਆਂ ਦੁਨਿਆਵੀ ਚੀਜ਼ਾਂ ਦੀ ਖ਼ਾਹਸ਼ ਹੀ ਨਾ ਰਵ੍ਹੇ। ਉਨ੍ਹਾਂ ਦੀ ਏਨੀ ਉੱਚੀ ਬਿਰਤੀ ਸੀ ਉਸ ਵੇਲੇ।

***

ਚੰਦਨ ਠੰਢਾ ਮੰਨਿਆ ਗਿਆ ਹੈ। ਚੰਦ ਦੀ ਚਾਨਣੀ ਰਾਤ ਨੂੰ ਬਹੁਤ ਠੰਢਾ ਮੰਨਿਆ ਜਾਂਦਾ ਹੈ। ਜਿਸ ਵੇਲ਼ੇ ਸਿਆਲ਼ ਦਾ ਮਹੀਨਾ ਹੁੰਦਾ ਹੈ, ਉਸ ਵੇਲ਼ੇ ਬਹੁਤ ਠੰਢ ਪੈਂਦੀ ਹੈ। ਪਰ ਇਹ ਸਾਰੀ ਪ੍ਰਕਾਰ ਦੀ ਠੰਢ ਮਨ ਦੀ ਸੜਨ ਨੂੰ, ਗਰਮੀ ਨੂੰ ਠੰਢਾ ਨਹੀਂ ਕਰਦੀ। ਮਨ ਨੂੰ ਠੰਢਾ ਕਰਨ ਵਾਸਤੇ ਇਕ ਨਾਮ ਹੀ ਹੈ ਜਿਸ ਬਾਰੇ ਸਤਿਗੁਰੂ ਜੀ ਨੇ ਲਿਖਿਆ ਹੈ:

**ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ॥**
**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮ॥**

***



ਆਏ ਹੋ ! ਸਾਡਾ ਤਨ ਮਨ ਮੌਲ਼ਿਆ
ਖੰਭ ਚਾਵਾਂ ਨੂੰ ਲੱਗੇ ।
ਸੀਤ ਪੌਣ ਜਿਵੇਂ ਵਿਚ ਹਾੜ੍ਹਾਂ,
ਆਣ ਪਹਾੜੋਂ ਵੱਗੇ ।
ਜਾਂ ਫਿਰ ਪੋਹ, ਮਾਘ ਦੀਆਂ ਰਾਤਾਂ
ਨਿੱਘੀਆਂ ਤੇਰੇ ਸਾਹੀਂ,
ਨਦਰ ਬੋਲ ਤੇਰੀ ਛੂਹ ਮਿਲ ਜਾਏ
ਸਾਨੂੰ ਰੱਬੀ ਰਹਿਮਤ ਲੱਗੇ ।

(ਅ. ਸ. ਲਾਇਲ)



- ਤੁਸਾਂ ਜਦੋਂ ਇਕ ਘੰਟਾ ਨਾਮ ਸਿਮਰਨ ਕਰਨੈ, ਆਪਣੇ ਮਨ ਵਿਚੋਂ ਹਰ ਕਿਸੇ ਬਾਰੇ ਦੁਸ਼ਮਨੀ ਸਾਰੀ ਬਾਹਰ ਕੱਢ ਕੇ ਕਰੋ।
- ਜੇ ਸਾਡਾ ਮਨ ਤਕੜਾ ਹੋਵੇਗਾ ਤਾਂ ਹੀ ਅਸੀਂ ਦੇਸ਼ ਦੀ ਰਖਵਾਲੀ ਕਰ ਸਕਾਂਗੇ।
- ਸਾਹਿਤ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ, ਕੌਮ ਦੀ ਕਾਇਆ ਪਲਟ ਦੇਣ ਦੀ ਸਮਰੱਥਾ ਰੱਖਦਾ ਹੈ।
- ਸਾਹਿਤ ਵਿੱਚ ਉਹ ਵਿਸ਼ਾਲ ਸ਼ਕਤੀ ਹੈ, ਜੋ ਮਾਸੂਮ ਤੇ ਮਜ਼ਲੂਮ ਚਿੜੀਆਂ ਵਿਚ ਬਾਜਾਂ ਦੇ ਹੌਂਸਲੇ ਭਰਦੀ ਹੈ।
- ਇਤਿਹਾਸ ਵਿੱਚ ਕੂਕੇ ਸਿੱਖ ਨੀਂਹ ਦੀ ਇੱਟ ਹਨ।
- ਅੰਗਰੇਜ਼ ਨੇ ਕੂਕੇ ਸਿੱਖਾਂ ਦੀ ਸਾਰੀ ਕੌਮ ਨੂੰ ਬਾਗ਼ੀ ਕਰਾਰ ਦਿੱਤਾ। ਹੋਰ ਕਿਸੇ ਵਾਸਤੇ ਉਸਨੇ ਇਸ ਤਰ੍ਹਾਂ ਨਹੀਂ ਲਿਖਿਆ।
- 'ਬੋਲੀਐ ਸੱਚ ਧਰਮ ਝੂਠ ਨ ਬੋਲੀਐ' ਸੱਚ ਬੋਲਣਾ ਸਭ ਦਾ ਸਾਂਝਾ ਧਰਮ ਹੈ। ਜਿਹੜੇ ਕਿਸੇ ਧਰਮ ਨੂੰ ਨਹੀਂ ਮੰਨਦੇ, ਸੱਚ ਬੋਲਣਾ ਉਨ੍ਹਾਂ ਦਾ ਵੀ ਧਰਮ ਹੈ। ਸੱਚ ਪ੍ਰਮਾਤਮਾ ਹੈ, ਸਾਰੇ ਸੱਚ ਬੋਲਣ ਲੱਗ ਜਾਣ ਤਾਂ ਸਾਰੇ ਝਗੜੇ ਖ਼ਤਮ ਹੋ ਸਕਦੇ ਹਨ।
- ਆਪਣੇ ਹੱਕ ਦਾ ਕੁਝ ਦਾਨ ਕਰੋ, ਦੂਸਰੇ ਦੇ ਹੱਕ ਦੀ ਰਾਖੀ ਕਰੋ।

**Vishav Namdhari Sangat (Regd.)**
SHRI BHAINI SAHIB-141126
Distt. LUDHINAN- INDIA.

artCave Printers, Ph: +91-161-2774236